ਪੰਜਾਬ ਦੇ 50 ਸਾਲਾਂ ਦੀ

# ਲਹੂ ਭਿੱਜੀ! ਹੰਝੂ ਭਿੱਜੀ! ਸੰਘਰਸ਼ਮਈ!

ਦਾਸਤਾਨ

ਹਿੰਦੂ ਅਤੇ ਮੁਸਲਮਾਨ ਕੌਮ ਦੇ ਨਾਲ ਰਾਜ ਦੀ ਦਾਅਵੇਦਾਰ ਤੀਜੀ ਕੌਮ ਵਜੋਂ ਮਾਨਤਾ ਪ੍ਰਾਪਤ ਸਿੱਖ ਕੌਮ 1947 ਵਿਚ ਦੂਰਅੰਦੇਸ਼ ਅਗਵਾਈ ਦੀ ਘਾਟ ਅਤੇ ਹਿੰਦੂ ਲੀਡਰਸ਼ਿਪ ਦੇ ਫਰੇਬ ਜਾਲ ਵਿਚ ਫਸ ਕੇ ਆਪਣਾ ਰਾਜ ਹਾਸਿਲ ਕਰਨ ਦਾ ਮੌਕਾ ਗੁਆ ਬੈਠੀ। ਆਜ਼ਾਦ ਸਿੱਖ ਕੌਮ, ਜੋ ਪਹਿਲਾਂ ਅੰਗਰੇਜ਼ਾਂ ਦੇ ਧੋਖੇ ਅਤੇ ਚਲਾਕੀ ਦਾ ਸ਼ਿਕਾਰ ਹੋਈ, ਉਹ 1947 ਵਿਚ ਇਕ ਵਾਰ ਮੁੜ ਅੰਗਰੇਜ਼ਾਂ ਵਲੋਂ ਜਲਦਬਾਜ਼ੀ ਵਿਚ ਕੀਤੀ ਗਈ ਵੰਡ ਕਾਰਨ ਹਿੰਦੁਸਤਾਨ ਦੀ ਵਿਸ਼ਾਲ ਘੁੰਮਣਘੇਰੀ ਵਿਚ ਫਸ ਗਈ।

ਦੁਨੀਆ ਦੇ ਇਤਿਹਾਸ ਵਿਚ ਆਬਾਦੀ ਦੇ ਸਭ ਤੋਂ ਵੱਡੇ ਤਬਾਦਲਿਆਂ ਵਿਚੋਂ ਇਕ ਦਾ ਸਾਹਮਣਾ ਕਰਦਿਆਂ ਆਪਣੇ ਹਜ਼ਾਰਾਂ ਮਰਦ, ਔਰਤਾਂ, ਬੱਚਿਆਂ ਦੇ ਕਤਲ ਅਤੇ ਬੇਪੱਤੀਆਂ ਨੂੰ ਵੇਖਦਿਆਂ ਅਤੇ ਜ਼ਰਦਿਆਂ ਸਿੱਖ ਅਤੇ ਪੰਜਾਬੀ ਸਰਹੱਦ ਤੋਂ ਇਸ ਪਾਰ ਆਪਣੇ ਨਵੇਂ ਘਰ ਚੜ੍ਹਦੇ ਪੰਜਾਬ (ਹਿੰਦੁਸਤਾਨ ਦੇ ਕਬਜੇ ਹੇਠਲੇ ਪੰਜਾਬ) ਵਿਚ ਪਹੁੰਚੇ।

ਇਸ ਉਜਾੜੇ ਦੇ ਸਤਾਏ ਸਿੱਖਾਂ ਨੂੰ ਜਿੱਥੇ ਆਪਣੀਆਂ ਜ਼ਿੰਦਗੀਆਂ ਨੂੰ ਦੁਬਾਰਾ ਵਸਾਉਣ ਲਈ ਇਕ ਦਹਾਕੇ ਤੋਂ ਵੱਧ ਸਮਾਂ ਲਗ ਗਿਆ, ਉਥੇ ਉਨ੍ਹਾਂ ਨੂੰ ਛੇਤੀ ਹੀ ਇਹ ਅਹਿਸਾਸ ਵੀ ਹੋ ਗਿਆ ਕਿ ਉਨ੍ਹਾਂ ਨਾਲ ਇਕ ਵਾਰ ਫੇਰ ਧੋਖਾ ਹੋਇਆ ਹੈ। ਜਦੋਂ ਸਾਰਾ ਹਿੰਦੁਸਤਾਨ ਬੋਲੀ ਦੇ ਅਧਾਰ 'ਤੇ ਸੂਬਿਆਂ ਵਿਚ ਵੰਡਿਆ ਜਾ ਰਿਹਾ ਸੀ ਤਾਂ ਸਿਰਫ ਪੰਜਾਬੀ ਬੋਲੀ ਦੇ ਅਧਾਰ 'ਤੇ ਸੂਬਾ ਲੈਣ ਲਈ ਪੰਜਾਬੀਆਂ ਨੂੰ ਸੰਘਰਸ਼ ਕਰਨਾ ਪਿਆ। 1955 ਦੇ ਮੋਰਚੇ ਵਿੱਚ 12000 ਅਤੇ 1960 ਦੇ ਮੋਰਚੇ ਵਿੱਚ 51129 ਲੋਕ ਜੇਲ੍ਹ ਗਏ, ਭੁਝੰਗੀ ਇੰਦਰਜੀਤ ਸਿੰਘ ਸਮੇਤ 43 ਸਿੱਖ ਸ਼ਹੀਦ ਹੋਏ, ਜਨਸੰਘ ਦੇ ਇਸ਼ਾਰੇ ਤੇ ਪੰਜਾਬੀ ਹਿੰਦੂਆਂ ਨੇ ਆਪਣੀ ਮਾਂ-ਬੋਲੀ ਨਾਲ ਧ੍ਰੋਹ ਕਮਾਇਆ, ਪੱਖਪਾਤੀ ਮੀਡੀਆ ਨੇ ਹਿੰਦੁਸਤਾਨ ਦਾ ਪੱਖ ਪੂਰਿਆ ਅਤੇ ਸਿੱਖਾਂ ਨੂੰ ਨਿਸ਼ਾਨਾ ਬਣਾਇਆ।

ਹਿੰਦੁਸਤਾਨ ਦੀ ਹਕੂਮਤ ਦੇ ਇਸ ਪੱਖਪਾਤੀ ਰਵੱਈਏ ਖਿਲਾਫ ਆਖਿਰਕਾਰ ਸਿੱਖ ਆਗੂਆਂ ਅਤੇ ਸਿੱਖ ਸੰਗਤ ਨੂੰ ਇਸ ਆਸ ਨਾਲ 'ਪੰਜਾਬੀ ਸੂਬਾ ਮੋਰਚਾ' ਸ਼ੁਰੂ ਕਰਨਾ ਪਿਆ ਕਿ ਇਹ ਸੂਬਾ ਉਨ੍ਹਾਂ ਦਾ ਉਹ ਘਰ ਬਣੇਗਾ ਜਿਸ ਬਾਰੇ ਨਹਿਰੂ ਨੇ ਅਜ਼ਾਦੀ ਤੋਂ ਪਹਿਲਾਂ ਸਿੱਖਾਂ ਨਾਲ ਵਾਅਦਾ ਕਰਦਿਆਂ ਕਿਹਾ ਸੀ ਕਿ ਸਿੱਖਾਂ ਨੂੰ ਉੱਤਰ

ਵਿਚ ਇਕ ਅਜਿਹਾ ਖਿੱਤਾ ਦਿੱਤਾ ਜਾਵੇਗਾ ਜਿੱਥੇ ਉਹ ਵੀ ਅਜ਼ਾਦੀ ਦਾ ਨਿੱਘ ਮਾਣ ਸਕਣਗੇ ਜਾਂ ਜਿਸ ਨੂੰ ਸਿੱਖ ਆਪਣਾ ਹੋਮਲੈਂਡ ਕਹਿ ਸਕਣਗੇ ਜਿੱਥੇ ਉਹ ਆਪਣੀਆਂ ਧਾਰਮਿਕ ਤੇ ਰਾਜਨੀਤਿਕ ਇੱਛਾਵਾਂ ਨੂੰ ਪੂਰਾ ਕਰ ਸਕਣਗੇ।

ਹਾਲਾਂਕਿ, ਲੰਮੀਆਂ ਘਾਲਣਾਵਾਂ ਤੇ ਸੰਘਰਸ਼ ਤੋਂ ਬਾਅਦ ਪੰਜਾਬ ਨੂੰ ਪੁਨਰਗਠਿਤ ਕੀਤਾ ਗਿਆ ਪਰ ਇਸ ਵਿਚ ਵੀ ਹਿੰਦੁਸਤਾਨੀ ਹਕੂਮਤ ਆਪਣੀ ਚਾਲ ਚੱਲ ਗਈ। ਪੰਜਾਬ ਪੁਨਰਗਠਨ ਕਾਨੂੰਨ 1966 ਦੁਆਰਾ ਪੰਜਾਬ ਦੀ ਜ਼ਮੀਨ, ਪਾਣੀ, ਪਣ-ਬਿਜਲੀ ਪ੍ਰੋਜੈਕਟ, ਰਾਜਧਾਨੀ ਅਤੇ ਹੋਰ ਕਈ ਚੀਜ਼ਾਂ 'ਤੇ ਕੇਂਦਰ ਨੇ ਸਿੱਧਾ ਕਬਜਾ ਕਰ ਲਿਆ।

ਪੰਜਾਬ ਕੋਲ ਕੁਦਰਤੀ ਸਰੋਤ ਸਿਰਫ ਉਸ ਦੀ ਉਪਜਾਊ ਜ਼ਮੀਨ ਅਤੇ ਦਰਿਆਈ ਪਾਣੀ ਹੈ, ਜਿਨ੍ਹਾਂ ਨੂੰ ਹਿੰਦੁਸਤਾਨ ਸਰਕਾਰ ਵਲੋਂ ਆਪਣੀਆਂ ਪੱਖਪਾਤੀ ਨੀਤੀਆਂ ਜਰੀਏ ਲਗਾਤਾਰ ਲੁਟਿਆ ਅਤੇ ਬਰਬਾਦ ਕੀਤਾ ਜਾ ਰਿਹਾ ਹੈ। ਪੰਜਾਬ ਦੇ ਦਰਿਆਈ ਪਾਣੀਆਂ ਨੂੰ ਜਬਰੀ ਗੈਰ-ਰਾਇਪੇਰੀਅਨ ਸੂਬਿਆਂ ਨੂੰ ਨਹਿਰਾਂ ਜ਼ਰੀਏ ਦਿੱਤਾ ਜਾ ਰਿਹਾ ਹੈ ਤੇ ਇਸ ਦੇ ਇਵਜ਼ ਵਜੋਂ ਅੱਜ ਤਕ ਪੰਜਾਬ ਦੀ ਕਿਸੇ ਵੀ ਸਰਕਾਰ ਨੇ ਇਨ੍ਹਾਂ ਗੈਰ-ਰਾਇਪੇਰਅੀਅਨ ਸੂਬਿਆਂ ਤੋਂ ਮੁਆਵਜ਼ਾ ਨਹੀਂ ਮੰਗਿਆ ਜਿਸ ਕਾਰਨ ਪੰਜਾਬ ਨੂੰ ਕਰੋੜਾਂ/ਅਰਬਾਂ ਦਾ ਘਾਟਾ ਝਲਣਾ ਪੈ ਰਿਹਾ ਹੈ।ਇਸ ਸਾਰੇ ਵਰਤਾਰੇ ਦਾ ਬੁਰਾ ਪ੍ਰਭਾਵ ਪੰਜਾਬ ਦੀ ਕਿਸਾਨੀ 'ਤੇ ਪੈ ਰਿਹਾ ਹੈ।

ਪਿਛਲੇ 20 ਸਾਲਾਂ ਅੰਦਰ ਹਿੰਦੁਸਤਾਨ ਦੇ ਹੁਕਮਰਾਨਾਂ ਵਲੋਂ ਆਪਣੀਆਂ ਹੱਥਠੋਕੀਆਂ ਸੂਬੇ ਦੀਆਂ ਸਰਕਾਰਾਂ ਰਾਹੀਂ ਪੰਜਾਬ ਵਿਚ ਨਸ਼ਾ ਅਤੇ ਪ੍ਰਵਾਸੀਆਂ ਦੀ ਆਮਦ ਨੂੰ ਗਿਣੀ-ਮਿਥੀ ਸਾਜਿਸ਼ ਤਹਿਤ ਕਈ ਗੁਣਾ ਵਧਾਇਆ ਗਿਆ ਤਾਂ ਕਿ ਨਸ਼ਿਆਂ ਦੀ ਭਰਮਾਰ ਨਾਲ ਜਵਾਨੀ ਬਰਬਾਦ ਕੀਤੀ ਜਾਵੇ, ਉਨ੍ਹਾਂ ਦੀ ਜੰਗਜੂ ਸਮਰਥਾ ਨੂੰ ਮਾਰਿਆ ਜਾਵੇ ਅਤੇ ਪ੍ਰਵਾਸੀਆਂ ਰਾਹੀਂ ਪੰਜਾਬ ਦੀ ਭੁਗੋਲਿਕ ਸਥਿਤੀ ਵਿਗਾੜੀ ਜਾਵੇ ਤੇ ਸਿੱਖਾਂ ਦੇ ਆਪਣੇ ਘਰ ਪੰਜਾਬ ਵਿਚ ਹੀ ਉਨ੍ਹਾਂ ਨੂੰ ਘੱਟਗਿਣਤੀ ਵਿਚ ਲਿਆਂਦਾ ਜਾਵੇ।

ਉਦੋਂ ਤੋਂ ਹੁਣ ਤਕ, 50 ਸਾਲਾਂ ਦਾ ਸਮਾਂ ਬੜਾ ਲੰਬਾ ਅਤੇ ਔਖਾ ਲੰਘਿਆ ਹੈ। ਇਨ੍ਹਾਂ 50 ਸਾਲਾਂ ਵਿਚ ਸਾਨੂੰ ਕੀ ਮਿਲਿਆ: ਲੜਾਈ-ਝਗੜੇ, ਬੇਇਜ਼ਤੀ, ਜ਼ੁਲਮ, ਕਤਲੋਗਾਰਤ, ਧਾਰਮਿਕ ਅਸਥਾਨਾਂ 'ਤੇ ਹਮਲੇ ਅਤੇ ਦਿੱਲੀ ਦੀਆਂ ਗਲੀਆਂ ਵਿਚ ਕਤਲੇਆਮ, ਪੰਜਾਬੀਅਤ ਦਾ ਨਾਂ ਦੇ ਕੇ ਥੋਪਿਆ ਜਾ ਰਿਹਾ ਗੰਧਲਾ ਸੱਭਿਆਚਾਰ।

ਹਿੰਦੁਸਤਾਨ ਦੀ ਹਕੂਮਤ ਆਪਣੀ ਗਿਣੀ ਮਿਥੀ ਸਾਜਿਸ਼ ਤਹਿਤ ਪ੍ਰਤੱਖ ਅਤੇ ਗੁਪਤ ਤਰੀਕਿਆਂ ਨਾਲ ਸਿੱਖਾਂ ਨੂੰ ਸ਼ਬਦ ਗੁਰੂ- ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਲੱਖਣ ਸਿਧਾਂਤ ਤੋਂ ਤੋੜਨ ਲਈ ਲਗਾਤਾਰ ਯਤਨ ਕਰ ਰਹੀ ਹੈ। ਇਸ ਕਾਰਜ ਲਈ ਨਕਲੀ-ਨਿਰੰਕਾਰੀਆਂ ਨੂੰ ਉਤਸ਼ਾਹਿਤ ਕੀਤਾ ਗਿਆ, ਗੁਰੂਡੰਮ ਅਤੇ ਸੰਪਰਦਾਵਨੂੰ ਸਰਕਾਰੀ ਏਜੰਸੀਆਂ ਦੁਆਰਾ ਉਤਸ਼ਾਹਿਤ ਕੀਤਾ ਗਿਆ ਅਤੇ ਹੁਣ ਲਗਾਤਾਰ ਹੋ ਰਹੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੀਆਂ ਘਟਨਾਵਾਂ ਰੁਕਣ ਦਾ ਨਾਂ ਨਹੀਂ ਲੈ ਰਹੀਆਂ ।

50 ਘਟਨਾਵਾਂ ਦੀ ਇਹ ਸੂਚੀ ਕੇਂਦਰ ਅਤੇ ਸੂਬੇ ਦੀਆਂ ਸਰਕਾਰਾਂ ਦੇ ਕੁਸ਼ਾਸਨ ਅਤੇ ਪੰਜਾਬ ਤੇ ਉਸ ਦੇ ਵਾਰਸਾਂ ਨਾਲ ਕੀਤੀਆਂ ਵਧੀਕੀਆਂ ਦੀਆਂ ਪ੍ਰਤੱਖ ਗਵਾਹ ਹਨ। ਸਾਲ ਦਰ ਸਾਲ ਇਹ ਸੂਚੀ ਲੰਬੀ ਹੁੰਦੀ ਜਾ ਰਹੀ ਹੈ ਤੇ ਅਸੀਂ ਏਥੇ ਪਿਛਲੇ 50 ਸਾਲਾਂ ਦੀਆਂ 50 ਚੋਣਵੀਆਂ ਘਟਨਾਵਾਂ ਦਾ ਜ਼ਿਕਰ ਕਰ ਰਹੇ ਹਾਂ। ਇਨ੍ਹਾਂ ਤੋਂ ਇਲਾਵਾ ਹਿੰਦੁਸਤਾਨ ਦੀ ਹਕੂਮਤ ਵਲੋਂ ਪੰਜਾਬ ਨਾਲ ਕੀਤੇ ਵਿਤਕਰਿਆਂ, ਧੋਖਿਆਂ ਅਤੇ ਜੁਲਮਾਂ ਦੀ ਸੂਚੀ ਬਹੁਤ ਲੰਬੀ ਹੈ।

ਇੱਥੋਂ ਤਕ ਕਿ ਦੇਸ਼ ਦੇ ਹੋਰ ਹਿੱਸਿਆਂ ਵਿਚ ਰਹਿੰਦੇ ਸਿੱਖ ਅਤੇ ਪੰਜਾਬੀ ਵੀ ਹਿੰਦੁਸਤਾਨੀ ਹਕੂਮਤ ਦੇ ਕਹਿਰ ਅਤੇ ਸਾਜਿਸ਼ਾਂ ਤੋਂ ਨਹੀਂ ਬਚ ਸਕੇ। ਇਨ੍ਹਾਂ ਵਿਚੋਂ ਕੁਝ ਦਾਸਤਾਨਾਂ ਦਾ ਵੀ ਅਸੀਂ ਇਸ ਸੂਚੀ ਵਿਚ ਜ਼ਿਕਰ ਕੀਤਾ ਹੈ। ਭਾਰਤੀ ਸਟੇਟ ਨੇ ਕੂਟਨੀਤਿਕ ਪੱਧਰ ਤੇ ਬਾਹਰਲੇ ਮੁਲਕਾਂ ਨਾਲ ਆਪਣੇ ਸੰਬੰਧਾਂ ਦਾ ਫਾਇਦਾ ਲੈਂਦਿਆਂ ਆਜ਼ਾਦੀ-ਪਸੰਦ ਸਿੱਖਾਂ ਨੂੰ ਕਾਲੀ ਸੂਚੀ ਵਿੱਚ ਪਾਇਆ ਅਤੇ ਅੰਤਰਰਾਸ਼ਟਰੀ ਭਾਈਚਾਰੇ ਦੀਆਂ ਨਜ਼ਰਾਂ ਵਿੱਚ ਬਦਨਾਮ ਕਰਨ ਦੀ ਕੋਈ ਕਸਰ ਨਹੀਂ ਛੱਡੀ। ਭਾਰਤ ਦੇ ਪ੍ਰਭਾਵ ਹੇਠ ਯੂ.ਕੇ ਦੀ ਸਿੱਖ ਜਥੇਬੰਦੀ ਆਈ.ਐਸ.ਵਾਈ.ਐਫ 'ਤੇ ਉਥੋਂ ਦੀ ਸਰਕਾਰ ਵਲੋਂ ਲਾਈ ਪਾਬੰਦੀ ਇਸ ਦੀ ਇੱਕ ਮਿਸਾਲ ਹੈ।

ਕੀ ਜ਼ੁਲਮਾਂ, ਦੁੱਖਾਂ ਅਤੇ ਬੇਇਨਸਾਫੀਆਂ ਦਾ ਇਹ ਦੌਰ ਖਤਮ ਹੋਵੇਗਾ? ਸਾਨੂੰ ਯਕੀਨ ਹੈ ਕਿ ਨੇੜਲੇ ਭਵਿੱਖ ਵਿੱਚ ਨਹੀਂ।ਕੀ ਕਦੇ ਇਹਨਾਂ ਦੁੱਖਾਂ, ਤਕਲੀਫਾਂ ਤੇ ਬੇਇਨਸਾਫੀਆਂ ਦਾ ਅੰਤ ਵੀ ਹੋਵੇਗਾ? ਨਹੀਂ, ਭਾਰਤੀ ਹਾਕਮਾਂ ਤੋਂ ਕੋਈ ਉਮੀਦ ਨਹੀਂ ਹੈ । ਭਾਰਤੀ ਹਾਕਮਾਂ ਤੋਂ ਇਹ ਉਮੀਦ ਨਹੀਂ ਕੀਤੀ ਜਾ ਸਕਦੀ ਕਿ ਉਹ ਕਦੇ ਆਪਣੇ ਰੰਗ ਢੰਗ ਬਦਲਣਗੇ ।ਅਸੀਂ ਇਸ ਤਰ੍ਹਾਂ ਹੋਰ 50 ਸਾਲ ਬਰਬਾਦੀ ਵਿਚ ਲੰਘਦੇ ਨਹੀਂ ਸਹਾਰ ਸਕਦੇ।ਸਾਨੂੰ ਪੰਜਾਬ ਦੇ ਹੱਕਾਂ ਲਈ ਲੜਨਾ ਪਵੇਗਾ, ਆਪਣੇ ਸੰਘਰਸ਼ ਨੂੰ ਹੋਰ ਤੇਜ ਤੇ ਤਿੱਖਾ ਕਰਨਾ ਪਵੇਗਾ।

ਅੱਜ ਸਮਾਂ ਸਿੱਖ ਕੌਮ ਦੇ ਹਾਲਾਤਾਂ ਦੀ ਪੜਚੋਲ ਕਰਕੇ, ਦੂਰਦ੍ਰਿਸ਼ਟੀ ਵਾਲੀ ਨਜ਼ਰ ਰਖਦਿਆਂ ਆਪਣੀ ਤਾਕਤ ਨੂੰ ਇਕਜੁੱਟ ਕਰਕੇ ਪ੍ਰਭੂਸੱਤਾ ਸੰਪੰਨ ਆਜ਼ਾਦ ਪੰਜਾਬ ਦੀ ਕਾਇਮੀ ਲਈ ਸੰਕਲਪ ਕਰਨ ਦਾ ਹੈ। ਅੱਜ ਵਕਤ ਹਿੰਦੁਸਤਾਨ ਦੀ ਗੁਲਾਮੀ ਤੋਂ ਪੰਜਾਬ ਨੂੰ ਆਜ਼ਾਦ ਕਰਵਾਉਣ ਦਾ ਹੈ।

— ਕੰਵਰਪਾਲ ਸਿੰਘ

(ਬੁਲਾਰਾ, ਦਲ ਖ਼ਾਲਸਾ)

50 ਸਾਲ

ਅਧੀਨਤਾ ਦੇ, ਸੋਸ਼ਣ ਦੇ,

ਜ਼ਲਾਲਤ ਦੇ, ਸੰਘਰਸ਼ ਦੇ

1) 18 ਸਤੰਬਰ, 1966 ਵਿੱਚ ਪੰਜਾਬ ਪੁਨਰਗਠਨ ਐਕਟ ਪਾਸ ਕੀਤਾ ਗਿਆ ਜਿਸ ਰਾਹੀਂ ਪੰਜਾਬ ਦੇ ਦਰਿਆਈ ਪਾਣੀਆਂ ਨੂੰ ਲੁੱਟ ਕੇ ਗੈਰ-ਰਾਇਪੇਰੀਅਨ ਰਾਜਾਂ ਨੂੰ ਵੰਡ ਦਿੱਤਾ ਗਿਆ। ਇਸ ਐਕਟ ਰਾਹੀਂ ਕੇਂਦਰ ਸਰਕਾਰ ਧੱਕੇ ਨਾਲ ਪੰਜਾਬ ਦੇ ਪਾਣੀਆਂ ਦੀ ਮਾਲਕ ਬਣ ਬੈਠੀ ਜੋ ਕਿ ਭਾਰਤੀ ਸੰਵਿਧਾਨ ਦੀ ਧਾਰਾ 262/52 ਦੀ ਉਲੰਘਣਾ ਹੈ। ਇਸੇ ਤਰ੍ਹਾਂ ਭਾਖੜਾ ਬਿਆਸ ਮੈਨੇਜਮੈਂਟ ਬੋਰਡ ਗਠਿਤ ਕਰਕੇ ਹੈਡਵਰਕਸ ਦਾ ਪ੍ਰਬੰਧ, ਪੰਜਾਬ ਦੀ ਰਾਜਧਾਨੀ ਚੰਡੀਗੜ੍ਹ, ਹਾਈ ਕੋਰਟ ਅਤੇ ਪੰਜਾਬੀ ਬੋਲਦੇ ਇਲਾਕਿਆਂ ਨੂੰ ਪੰਜਾਬ ਕੋਲੋਂ ਖੋਹ ਲਿਆ ਗਿਆ।

2. 1967 ਵਿੱਚ ਦਿੱਲੀ ਸਰਕਾਰ ਨੇ ਸਾਜਿਸ਼ ਰਚ ਕੇ ਪੰਜਾਬੀ ਸੂਬੇ ਤੋਂ ਬਾਅਦ ਬਣੀ ਪਹਿਲੀ ਅਕਾਲੀ ਸਰਕਾਰ ਨੂੰ ਬਰਖਾਸਤ ਕਰ ਦਿੱਤਾ ਅਤੇ ਰਾਸ਼ਟਰਪਤੀ ਰਾਜ ਲਾਗੂ ਕਰ ਦਿੱਤਾ।

3. 27 ਅਕਤੂਬਰ 1969 ਨੂੰ ਆਜ਼ਾਦ ਪੰਥ ਅਤੇ ਸੰਪੂਰਨ ਪੰਜਾਬ (ਪੰਜਾਬੀ ਬੋਲਦੇ ਇਲਾਕੇ ਅਤੇ ਚੰਡੀਗੜ੍ਹ) ਦੀ ਮੰਗ ਨੂੰ ਲੈ ਕੇ ਸ. ਦਰਸ਼ਨ ਸਿੰਘ ਫੇਰੂਮਾਨ ਨੇ ਸ਼ਹਾਦਤ ਦਿੱਤੀ।

4. 1971 ਵਿੱਚ ਰੱਖਿਆ ਮੰਤਰੀ ਜਗਜੀਵਨ ਰਾਮ ਦੇ ਕਾਰਜਕਾਲ ਦੌਰਾਨ, ਮਾਰਸ਼ਲ (ਜੁਝਾਰੂ) ਕੌਮਾਂ ਦੀ ਨਫਰੀ ਨੂੰ ਘਟਾਉਣ ਲਈ ਫੈਸਲਾ ਕੀਤਾ ਗਿਆ ਕਿ ਫੌਜ ਵਿੱਚ ਭਰਤੀ ਆਬਾਦੀ ਦੇ ਆਧਾਰ ਤੇ ਹੋਵੇਗੀ ਨਾ ਕਿ ਲਿਆਕਤ ਦੇ ਆਧਾਰ 'ਤੇ। ਇਸ ਨਾਲ ਸਹਿਜੇ-ਸਹਿਜੇ ਭਾਰਤੀ ਫੌਜ ਵਿੱਚ ਸਿੱਖਾਂ ਦੀ ਨਫਰੀ ਨੂੰ ਘਟਾ ਕੇ 2 ਫੀਸਦੀ ਕਰ ਦਿੱਤਾ ਗਿਆ।

5. 1972 ਵਿੱਚ ਗੁਰਦੁਆਰਾ ਸਦਾਬਰਤ, ਰੋਪੜ ਵਿਖੇ ਨਿਰਦੋਸ਼ 12 ਸਿੱਖਾਂ ਨੂੰ ਪੰਜਾਬ ਪੁਲਿਸ ਵਲੋਂ ਮਾਰਿਆ ਗਿਆ।

6. 1973 ਵਿੱਚ ਸ਼੍ਰੋਮਣੀ ਅਕਾਲੀ ਦਲ ਨੇ ਸੂਬਿਆਂ ਨੂੰ ਵੱਧ ਅਧਿਕਾਰ ਦੇਣ ਲਈ ਅਨੰਦਪੁਰ ਸਾਹਿਬ ਦਾ ਮਤਾ ਪਾਸ ਕੀਤਾ ਪਰ ਭਾਰਤੀ ਨਿਜ਼ਾਮ ਅਤੇ ਮੀਡੀਆ ਨੇ ਇਸ ਮਤੇ

ਨੂੰ ਵੱਖਵਾਦੀ ਆਖ ਕੇ ਭੰਡਿਆ ਅਤੇ ਪੂਰੇ ਦੇਸ਼ ਅੰਦਰ ਇਸ ਮਤੇ ਦੇ ਖਿਲਾਫ ਇੱਕ ਲਹਿਰ ਖੜੀ ਕਰ ਦਿੱਤੀ।

7. ਜੂਨ 1975 ਵਿੱਚ ਇੰਦਰਾ ਗਾਂਧੀ ਵੱਲੋਂ ਐਮਰਜੈਂਸੀ ਲਗਾਉਣ ਦੇ ਵਿਰੁੱਧ ਅਤੇ ਸਰਕਾਰੀ ਤਾਨਾਸ਼ਾਹੀ ਦੇ ਖਿਲਾਫ ਅਕਾਲੀ ਦਲ ਨੇ ਮੋਰਚਾ ਲਾਇਆ ਅਤੇ ਗ੍ਰਿਫਤਾਰੀਆਂ ਦਿਤੀਆਂ।

8. 13 ਅਪ੍ਰੈਲ 1978 ਨੂੰ ਪਵਿੱਤਰ ਸ਼ਹਿਰ ਅੰਮ੍ਰਿਤਸਰ ਵਿਖੇ ਕੇਂਦਰ ਅਤੇ ਪੰਜਾਬ ਦੀਆਂ ਸਰਕਾਰਾਂ ਦੀ ਪੁਸ਼ਤਪਨਾਹੀ ਹੇਠ 13 ਨਿਰਦੋਸ਼ ਸਿੱਖਾਂ ਨੂੰ ਅਖੌਤੀ ਨਿਰੰਕਾਰੀਆਂ ਨੇ ਕਤਲ ਕੀਤਾ। ਅਖੌਤੀ ਨਿਰੰਕਾਰੀਆਂ ਨੇ ਇਹ ਜ਼ੁਰਮ ਪੁਲਿਸ ਦੀ ਮੌਜੂਦਗੀ ਵਿੱਚ ਕੀਤਾ। ਇਸੇ ਤਰਾਂ, ਵੱਖ-ਵੱਖ ਘਟਨਾਵਾਂ ਵਿੱਚ ਨਕਲੀ ਨਿਰੰਕਾਰੀਆਂ ਦਾ ਵਿਰੋਧ ਕਰਨ ਵਾਲੇ ਸਿੱਖਾਂ ਨੂੰ ਪੁਲਿਸ ਨੇ ਕਾਨਪੁਰ ਅਤੇ ਦਿੱਲੀ ਵਿੱਚ ਗੋਲੀਆਂ ਨਾਲ ਭੁੰਨਿਆ।

ਇਸੇ ਸਾਲ ਚੌਧਰੀ ਦੇਵੀ ਲਾਲ ਦੇ ਮੁੱਖ ਮੰਤਰੀ ਹੁੰਦਿਆਂ ਹਰਿਆਣਾ ਵਿੱਚ 4 ਨਿਹੰਗ ਸਿੰਘਾਂ ਨੂੰ ਪੁੰਡਰੀ ਵਿਖੇ ਗੋਲੀ ਮਾਰ ਕੇ ਮਾਰ ਦਿੱਤਾ ਗਿਆ।

9. 1980 ਵਿੱਚ ਪੰਜਾਬ ਐਂਡ ਸਿੰਧ ਬੈਂਕ ਸਿੱਖਾਂ ਅਤੇ ਪੰਜਾਬੀਆਂ ਦੇ ਬੈਂਕ ਵਜੋਂ ਜਾਣਿਆ ਜਾਂਦਾ ਸੀ ਇਸ ਲਈ ਜਦ ਉਹ ਤਰੱਕੀਆਂ ਦੀਆਂ ਬੁਲੰਦੀਆਂ ਤੇ ਪਹੁੰਚ ਗਿਆ ਤਾਂ ਸਰਕਾਰ ਨੇ ਉਸਦਾ ਕੌਮੀਕਰਨ ਕਰਕੇ ਉਸ ਨੂੰ ਕੇਂਦਰ ਦੇ ਅਧੀਨ ਕਰ ਦਿੱਤਾ।

10. 14 ਸਤੰਬਰ 1980 ਨੂੰ ਚੰਦੋ ਕਲਾਂ, ਹਰਿਆਣਾ ਵਿਖੇ ਗੁਰੂ ਗ੍ਰੰਥ ਸਾਹਿਬ ਦੇ ਅਨੇਕਾਂ ਸਰੂਪ ਪੁਲਿਸ ਵੱਲੋਂ ਕੀਤੀ ਕਾਰਵਾਈ ਦੌਰਾਨ ਅਗਨ ਭੇਂਟ ਹੋਏ।

11. 24 ਜਨਵਰੀ 1980 ਨੂੰ ਅੰਮ੍ਰਿਤਸਰ ਦੇ ਖੂਨੀ ਕਾਂਡ ਦੇ ਦੋਸ਼ੀ ਨਕਲੀ ਨਿਰੰਕਾਰੀਆਂ ਦੇ ਮੁੱਖੀ ਗੁਰਬਚਨ ਸਿੰਘ ਅਤੇ ਉਸ ਦੇ 64 ਸਾਥੀਆਂ ਨੂੰ ਕਰਨਾਲ ਦੇ ਸੈਸ਼ਨ ਜੱਜ ਸ੍ਰੀ ਗੁਪਤਾ ਨੇ ਬਰੀ ਕਰ ਦਿੱਤਾ। ਪ੍ਰਧਾਨ ਮੰਤਰੀ ਇੰਦਰਾਂ ਗਾਂਧੀ ਨੇ ਖੁਦ ਦਖਲਅੰਦਾਜ਼ੀ ਕਰਕੇ ਅਦਾਲਤ ਤੇ ਜ਼ੋਰ ਪਵਾ ਕੇ ਇਹ ਫੈਂਸਲਾ ਕਰਵਾਇਆ।

12. 20 ਸਤੰਬਰ, 1981 ਨੂੰ ਚੌਂਕ ਮਹਿਤਾ ਵਿਖੇ ਸੰਤ ਜਰਨੈਲ ਸਿੰਘ ਦੀ ਗ੍ਰਿਫਤਾਰੀ ਮੌਕੇ ਪੁਲਿਸ ਵਲੋਂ ਨਿਹੱਥੇ ਲੋਕਾਂ 'ਤੇ ਚਲਾਈਆਂ ਗਈਆਂ ਗੋਲੀਆਂ ਨਾਲ 13 ਸਿੱਖ ਸ਼ਹੀਦ ਅਤੇ ਕਈ ਜ਼ਖਮੀ ਹੋਏ।

13. 8 ਅਪ੍ਰੈਲ, 1982 ਨੂੰ ਇੰਦਰਾ ਗਾਂਧੀ ਨੇ ਕਪੂਰੀ ਪਿੰਡ ਵਿਖੇ ਸਤਲੁਜ-ਯਮੁਨਾ ਲਿੰਕ ਨਹਿਰ ਦਾ ਨੀਂਹ ਪੱਥਰ ਰੱਖਿਆ। ਪੰਜਾਬ ਦੇ ਪਹਿਲਾਂ ਤੋਂ ਹੀ ਲੁੱਟੇ ਜਾ ਰਹੇ ਪਾਣੀਆਂ ਉਤੇ ਕੇਂਦਰ ਦਾ ਇਹ ਇਕ ਹੋਰ ਡਾਕਾ ਸੀ। ਇਸ ਨਹਿਰ ਦੀ ਪੁਟਾਈ ਦਾ 90 ਫੀਸਦੀ ਕੰਮ ਮੁੱਖ ਮੰਤਰੀ ਸੁਰਜੀਤ ਸਿੰਘ ਬਰਨਾਲਾ ਸਰਕਾਰ ਵੇਲੇ ਪੂਰਾ ਕੀਤਾ ਗਿਆ।

14. 1 ਮਈ 1982 ਨੂੰ ਸਿੱਖ ਹੱਕਾਂ ਅਤੇ ਆਜ਼ਾਦੀ ਲਈ ਲੜ ਰਹੀ ਦਲ ਖਾਲਸਾ ਜੱਥੇਬੰਦੀ ਅਤੇ ਕੌਂਸਲ ਆਫ ਖ਼ਾਲਿਸਤਾਨ 'ਤੇ ਭਾਰਤ ਸਰਕਾਰ ਨੇ ਪਾਬੰਦੀ ਲਗਾ ਦਿੱਤੀ।

15. 1982 ਦੀਆਂ ਏਸ਼ੀਅਨ ਖੇਡਾਂ ਮੌਕੇ ਲੋਕਤੰਤਰਿਕ ਢੰਗ ਨਾਲ ਆਪਣਾ ਰੋਸ ਪ੍ਰਗਟਾਉਣ ਜਾ ਰਹੇ ਪੰਜਾਬ ਦੇ ਸਿੱਖਾਂ ਨੂੰ ਦਿੱਲੀ ਦਾਖਲ ਹੋਣ ਤੋਂ ਜਬਰੀ ਰੋਕਿਆ ਗਿਆ। ਹਰਿਆਣਾ ਵਿਖੇ ਕਈ ਥਾਵਾਂ ਤੇ ਉਨ੍ਹਾਂ ਨੂੰ ਜਲੀਲ ਕੀਤਾ ਗਿਆ ।

16. 24 ਅਪ੍ਰੈਲ 1983 ਨੂੰ ਪਿੰਡ ਕੁੱਪ ਨੇੜੇ ਮਲੇਰਕੋਟਲਾ ਵਿਖੇ ਰਸਤਾ ਰੋਕੋ ਮੋਰਚੇ ਵਿੱਚ ਹਿੱਸਾ ਲੈ ਰਹੇ ਕਰੀਬ 24 ਅਕਾਲੀ ਵਰਕਰਾਂ ਅਤੇ ਆਗੂਆਂ ਨੂੰ ਪੁਲਿਸ ਨੇ ਗੋਲੀਆਂ ਮਾਰ ਕੇ ਮਾਰ ਸੁੱਟਿਆ।

17. 1983 ਵਿਚ ਭਾਰਤੀ ਹਕੂਮਤ ਨੇ ਸੂਬਾਈ ਰਿਜ਼ਰਵ ਪੁਲਿਸ ਅਤੇ ਕੇਂਦਰ ਰਿਜ਼ਰਵ ਪੁਲਿਸ ਨੂੰ ਗੁਰਦੁਆਰਿਆਂ ਤੇ ਹਮਲਾ ਕਰਨ ਦੀ ਖੁੱਲ ਦੇ ਦਿੱਤੀ। ਉਸ ਸਾਲ ਗੁਰਦੁਆਰਾ ਸੀਸ ਗੰਜ, ਦਿੱਲੀ ਗੁਰਦੁਆਰਾ ਇਮਲੀ ਸਾਹਿਬ ਇੰਦੌਰ, ਗੁਰਦੁਆਰਾ ਸਾਹਿਬ ਚੁਰੂ ਰਾਜਸਥਾਨ ਅਤੇ ਗੁਰਦੁਆਰਾ ਸਾਹਿਬ ਚੌਂਕ ਮਹਿਤਾ, ਅੰਮ੍ਰਿਤਸਰ 'ਤੇ ਹਮਲੇ ਹੋਏ।

18. 19 ਮਾਰਚ 1984 ਵਿੱਚ ਸਿੱਖ ਨੌਜਵਾਨਾਂ ਅੰਦਰ ਸਿੱਖ ਹੱਕਾਂ ਲਈ ਲੰਮੇ ਸਮੇਂ ਤੋਂ ਸੰਘਰਸ਼ਸ਼ੀਲ ਤੇ ਕਾਰਜਸ਼ੀਲ ਜੱਥੇਬੰਦੀ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਤੇ ਭਾਰਤ ਸਰਕਾਰ ਨੇ ਪਾਬੰਦੀ ਲਗਾ ਦਿੱਤੀ।

19. ਫਰਵਰੀ 15-20, 1984 ਦਰਮਿਆਨ ਹਰਿਆਣਾ ਦੇ ਮੁੱਖ-ਮੰਤਰੀ ਭਜਨ ਲਾਲ ਦੀਆਂ ਹਦਾਇਤਾਂ ਤੇ ਪਾਨੀਪਤ, ਰੋਹਤਕ, ਕੈਥਲ, ਕਰਨਾਲ, ਅੰਬਾਲਾ ਤੇ ਜੀਂਦ ਦੇ ਇਲਾਕਿਆਂ ਵਿੱਚ ਵੱਸਦੇ ਸਿੱਖਾਂ ਉਤੇ ਕਹਿਰ ਢਾਹਿਆ ਗਿਆ, ਕਈ ਸਿੱਖਾਂ ਨੂੰ ਜਾਨੋ ਮਾਰਿਆ ਗਿਆ, 6 ਗੁਰਦੁਆਰਿਆਂ ਤੇ ਹਮਲਾ ਕੀਤਾ ਅਤੇ ਸਿੱਖਾਂ ਦੇ 200 ਤੋਂ ਵੱਧ ਘਰਾਂ ਅਤੇ ਦੁਕਾਨਾਂ ਨੂੰ ਲੁੱਟਿਆ ਗਿਆ। ਕੇਂਦਰੀ ਰਿਜ਼ਰਵ ਪੁਲਿਸ ਦੀ ਹਾਜ਼ਰੀ ਵਿੱਚ ਫਿਰਕਾਪ੍ਰਸਤ ਹਿੰਦੂਆਂ ਵੱਲੋਂ ਕਈ ਸਿੱਖਾਂ ਦੇ ਕੇਸ ਜਬਰੀ ਕਤਲ ਕੀਤੇ ਗਏ।

20. 3 ਜੂਨ 1984 ਨੂੰ ਪ੍ਰਧਾਨ ਮੰਤਰੀ ਇੰਦਰਾਂ ਗਾਂਧੀ ਦੇ ਹੁਕਮਾਂ ਤੇ ਭਾਰਤੀ ਫੌਜਾਂ ਨੇ ਦਰਬਾਰ ਸਾਹਿਬ, ਅੰਮ੍ਰਿਤਸਰ ਅਤੇ 37 ਹੋਰ ਗੁਰਦੁਆਰਿਆਂ ਤੇ ਹਮਲਾ ਆਰੰਭ ਕੀਤਾ। ਹਜ਼ਾਰਾਂ ਨਿਰਦੋਸ਼ ਸਿੱਖਾਂ ਨੂੰ ਮਾਰ ਦਿੱਤਾ ਗਿਆ। ਪਵਿੱਤਰ ਅਸਥਾਨ ਦੀ ਬੇਪਤੀ ਕੀਤੀ ਗਈ ਤੇ ਅਨੇਕਾਂ ਵਿਰਾਸਤੀ ਵਸਤੂਆਂ ਨੂੰ ਭਾਰਤੀ ਫੌਜਾਂ ਲੁੱਟ ਕੇ ਲੈ ਗਈਆਂ। ਉਨ੍ਹਾਂ ਨੇ ਕੇਵਲ ਸੰਤ ਜਰਨੈਲ ਸਿੰਘ ਖਾਲਸਾ ਸਮੇਤ ਜੁਝਾਰੂ ਸਿੰਘਾਂ ਨੂੰ ਹੀ ਸ਼ਹੀਦ ਨਹੀਂ ਕੀਤਾ ਬਲਕਿ ਬੇਦੋਸ਼ੇ ਔਰਤਾਂ ਅਤੇ ਬੱਚਿਆਂ ਦਾ ਵੀ ਕਤਲੇਆਮ ਕੀਤਾ।

21. ਜੂਨ 1984 ਵਿਚ ਦਰਬਾਰ ਸਾਹਿਬ ਦੇ ਹਮਲੇ ਦੌਰਾਨ ਸਿੱਖ ਰੈਫਰੈਂਸ ਲਾਇਬਰੇਰੀ ਵਿੱਚ ਪਏ ਧਾਰਮਿਕ ਗ੍ਰੰਥ, ਪੋਥੀਆਂ, ਵਿਰਾਸਤੀ ਵਸਤੂਆਂ ਆਦਿ ਨੂੰ ਭਾਰਤੀ ਫੌਜ ਲੁੱਟ ਕੇ ਲੈ ਗਈ ਅਤੇ ਅੱਜ ਤੱਕ ਉਨ੍ਹਾਂ ਨੂੰ ਵਾਪਿਸ ਨਹੀਂ ਕੀਤਾ ਗਿਆ ਹੈ।

22. ਜੁਲਾਈ 1984 ਵਿਚ ਦਰਬਾਰ ਸਾਹਿਬ ਦੇ ਹਮਲੇ ਤੋਂ ਬਾਅਦ 'ਆਪਰੇਸ਼ਨ ਵੁੱਡਰੋਜ਼' ਦੇ ਨਾਂ ਹੇਠ ਪੰਜਾਬ ਭਰ ਵਿੱਚ ਦੂਸਰੇ ਹਮਲੇ ਦੀ ਸ਼ੁਰੂਆਤ ਕਰਨ ਲੱਗਿਆਂ ਭਾਰਤੀ ਫੌਜ ਨੇ ਆਪਣੇ ਰਸਾਲੇ 'ਬਾਤ-ਚੀਤ' ਵਿੱਚ ਲਿਖਤੀ ਤੌਰ 'ਤੇ ਹਦਾਇਤ ਕੀਤੀ ਕਿ ਅੰਮ੍ਰਿਤਧਾਰੀ ਸਿੱਖਾਂ ਤੇ ਕਰੜੀ ਨਜ਼ਰ ਰੱਖੀ ਜਾਵੇ। ਉਸ ਵਿੱਚ ਕਿਹਾ ਗਿਆ ਕਿ ਅੰਮ੍ਰਿਤਧਾਰੀ ਸਿੱਖ ਭਵਿੱਖ ਦਾ "ਅਤਿਵਾਦੀ" ਹੈ।

23. 1 ਤੋਂ 4 ਨਵੰਬਰ 1984 ਤੱਕ ਅਖੌਤੀ ਧਰਮ-ਨਿਰਪੱਖ ਭਾਰਤ ਦੇ 87 ਸ਼ਹਿਰਾਂ ਅਤੇ ਕਸਬਿਆਂ ਵਿੱਚ ਪੰਜਾਬੀ ਸਿੱਖਾਂ ਅਤੇ ਦਿੱਲੀ ਦੇ ਵਸਨੀਕ ਸਿੱਖਾਂ 'ਤੇ ਯੋਜਨਾਬੰਦ ਤਰੀਕੇ ਨਾਲ ਹਮਲਾ ਕੀਤਾ ਗਿਆ। ਮਨੁੱਖੀ ਅਧਿਕਾਰ ਜੱਥੇਬੰਦੀ ਦੇ ਅੰਦਾਜੇ ਮੁਤਾਬਿਕ ਕੋਈ 10,000 ਸਿੱਖਾਂ ਨੂੰ ਮਾਰਿਆ ਜਾਂ ਜਿੰਦਾ ਜਲਾ ਦਿੱਤਾ ਗਿਆ। ਕੋਈ 2 ਲੱਖ ਸਿੱਖਾਂ ਨੂੰ ਬੇਘਰ ਅਤੇ ਬੇਰੁਜ਼ਗਾਰ ਕੀਤਾ ਗਿਆ। ਸਮੁੱਚੇ ਭਾਰਤ ਵਿੱਚ 358 ਗੁਰਦੁਆਰਿਆਂ 'ਤੇ ਹਮਲਾ ਕੀਤਾ ਗਿਆ। ਇਨ੍ਹਾਂ ਸਾਰੀਆਂ ਨਸਲਕੁਸ਼ੀ ਵਰਗੀਆਂ ਕਾਰਵਾਈਆਂ ਨੂੰ ਜਾਇਜ਼ ਕਰਾਰ ਦਿੰਦੇ ਹੋਏ ਉਸ ਵੇਲੇ ਦੇ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨੇ ਕਿਹਾ, "ਜਦੋਂ ਕੋਈ ਵੱਡਾ ਦਰੱਖਤ ਡਿਗਦਾ ਹੈ ਤਾਂ ਧਰਤੀ ਕੰਬਦੀ ਹੈ"।

24. 25 ਜੁਲਾਈ 1985 ਨੂੰ ਰਾਜੀਵ-ਲੌਂਗੋਵਾਲ ਸਮਝੌਤਾ ਕੀਤਾ ਗਿਆ ਜਿਸ ਰਾਂਹੀ ਪੰਜਾਬ ਨਾਲ ਵੱਡਾ ਫਰੇਬ ਕੀਤਾ ਗਿਆ। ਇਹ ਸਮਝੌਤਾ ਦਿੱਲੀ ਦੇ ਆਗੂਆਂ ਦੀ ਪੰਜਾਬ ਵਿਰੁੱਧ ਬਦਨੀਤੀ ਦਾ ਸਿੱਟਾ ਸੀ।

25. 26, ਜਨਵਰੀ 1986 ਨੂੰ ਚੰਡੀਗੜ੍ਹ ਪੰਜਾਬ ਹਵਾਲੇ ਕਰਨ ਦਾ ਕੇਂਦਰ ਨੇ ਵਾਅਦਾ ਕੀਤਾ ਸੀ। ਪਰ ਕੇਂਦਰ ਇਸ ਵਾਅਦੇ ਤੋਂ ਮੁਨਕਰ ਹੋ ਗਿਆ ਤੇ ਚੰਡੀਗੜ੍ਹ ਪੰਜਾਬ ਨੂੰ ਦੇਣ ਤੋਂ ਟਾਲਾ ਵੱਟਣ ਲਈ ਉਸਨੇ ਵੈਂਕਟ ਰਮਈਆ ਕਮਿਸ਼ਨ ਸਥਾਪਿਤ ਕਰ ਦਿੱਤਾ।

26. 30 ਅਪ੍ਰੈਲ 1986 ਨੂੰ ਸੁਰਜੀਤ ਸਿੰਘ ਬਰਨਾਲਾ ਦੀ ਪੰਜਾਬ ਸਰਕਾਰ ਦੇ ਆਦੇਸ਼ ਤੇ ਦਰਬਾਰ ਸਾਹਿਬ ਅੰਦਰ ਪੁਲਿਸ ਭੇਜੀ ਗਈ । ਪੁਲਿਸ ਨੇ ਗੋਲੀਆਂ ਚਲਾਈਆਂ ਜਿਸ ਨਾਲ ਕੁਝ ਸ਼ਰਧਾਲੂਆਂ ਦੀ ਮੌਤ ਹੋਈ ਅਤੇ ਦਰਜਨਾਂ ਨੂੰ ਗ੍ਰਿਫਤਾਰ ਕੀਤਾ ਗਿਆ।

27. 1986 ਵਿੱਚ ਸਰਕਾਰੀ ਤੌਰ ਤੇ ਮਨੁੱਖੀ ਅਧਿਕਾਰ ਜੱਥੇਬੰਦੀਆਂ ਐਮਨੇਸਟੀ ਇੰਟਰਨੈਸ਼ਨਲ, ਹਿਊਮਨ ਰਾਈਟਸ ਵਾਚ ਅਤੇ ਰੈਡ ਕਰਾਸ ਦੀ ਕੌਮਾਂਤਰੀ ਕਮੇਟੀ ਨੂੰ ਪੰਜਾਬ ਆ ਕੇ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਦਾ ਵੇਰਵਾ ਇਕੱਠਿਆ ਕਰਨ ਤੇ ਰੋਕ ਲਗਾ ਦਿੱਤੀ ਗਈ। ਇਨ੍ਹਾਂ ਸਾਰੀਆਂ ਜੱਥੇਬੰਦੀਆਂ 'ਤੇ ਅਧਿਕਾਰਤ ਤੌਰ ਤੇ ਪੰਜਾਬ ਆ ਕੇ ਕੰਮ ਕਰਨ 'ਤੇ ਹੁਣ ਵੀ ਪਾਬੰਦੀ ਜਾਰੀ ਹੈ।

28. 1987 ਵਿੱਚ ਲੋਕ-ਵਿਰੋਧੀ ਕਾਨੂੰਨ ਟਾਡਾ (ਅੱਤਵਾਦੀ ਅਤੇ ਤੋੜ-ਭੰਨ ਕਾਰਵਾਈਆਂ ਰੋਕੂ ਕਾਨੂੰਨ 1987) ਪਾਸ ਕੀਤਾ ਗਿਆ। ਇਹ ਕਾਲਾ ਕਾਨੂੰਨ ਭਾਰਤੀ ਸੰਵਿਧਾਨ ਵਿੱਚ ਦਰਜ ਅਨੇਕਾਂ ਮੱਦਾਂ ਅਤੇ ਮੌਲਿਕ ਹੱਕਾਂ ਦੀ ਉਲੰਘਣਾ ਕਰਦਾ ਸੀ। ਨਾਲ ਹੀ ਕੌਮਾਂਤਰੀ ਕਨਵੈਨਸ਼ਨਾਂ ਅਤੇ ਸੰਧੀਆਂ ਜਿਵੇਂ ਕਿ ਯੂਨੀਵਰਸਲ ਡੈਕਲਾਰੇਸ਼ਨ ਆਫ ਹਿਊਮਨ ਰਾਈਟਸ ਅਤੇ

ਇੰਟਰਨੈਸ਼ਨਲ ਕੋਵੇਨੈਂਟ ਆਨ ਸਿਵਲ ਐਂਡ ਪੋਲੀਟੀਕਲ ਰਾਈਟਸ ਦੀ ਵੀ ਉਲੰਘਣਾ ਕਰਦਾ ਸੀ। ਹਾਲਾਂਕਿ ਭਾਰਤ ਨੇ ਇਨ੍ਹਾਂ ਸੰਧੀਆਂ ਤੇ ਦਸਤਖਤ ਵੀ ਕੀਤੇ ਹੋਏ ਹਨ। ਟਾਡਾ ਕਾਨੂੰਨ ਦੇ ਤਹਿਤ ਹਜ਼ਾਰਾਂ ਸਿੱਖ ਨੌਜਵਾਨਾਂ ਨੂੰ ਗੈਰ-ਕਾਨੂੰਨੀ ਢੰਗ ਨਾਲ ਗ੍ਰਿਫਤਾਰ ਕਰਕੇ ਉਨ੍ਹਾਂ ਤੇ ਤਸ਼ੱਦਦ ਕੀਤਾ ਗਿਆ ਅਤੇ ਫਰਜੀ ਮੁਕਾਬਲਿਆਂ ਵਿੱਚ ਮਾਰਿਆ ਗਿਆ।

29. 12 ਮਈ 1987 ਨੂੰ ਸੰਵਿਧਾਨ ਦੀ ਧਾਰਾ 356 ਦੀ ਦੁਰਵਰਤੋਂ ਕਰਕੇ ਅਕਾਲੀ ਦਲ ਦੀ ਸਰਕਾਰ ਭੰਗ ਕਰਕੇ ਰਾਸ਼ਟਰਪਤੀ ਰਾਜ ਲਾਗੂ ਕੀਤਾ ਗਿਆ।

30. 9 ਮਈ 1988 ਨੂੰ ਕੇਂਦਰ ਅਤੇ ਪੰਜਾਬ ਸਰਕਾਰ ਦੇ ਆਦੇਸ਼ਾਂ ਤੇ “ਆਪਰੇਸ਼ਨ ਬਲੈਕ ਥੰਡਰ” ਦੇ ਨਾਂ ਹੇਠ ਦਰਬਾਰ ਸਾਹਿਬ ਅੰਦਰ ਨੈਸ਼ਨਲ ਕਮਾਂਡੋਜ਼ ਅਤੇ ਪੁਲਿਸ ਦਸਤੇ ਭੇਜੇ ਗਏ। ਕਰੀਬ 40 ਵਿਅਕਤੀ ਮਾਰੇ ਗਏ ਅਤੇ ਸੈਂਕੜੇ ਗ੍ਰਿਫਤਾਰ ਕੀਤੇ ਗਏ।

31. 14-15 ਸਤੰਬਰ 1988 ਨੂੰ ਬਿਦਰ (ਕਰਨਾਟਕਾ) ਵਿਖੇ ਇੰਜੀਨੀਅਰਿੰਗ ਕਾਲਜ ਅੰਦਰ ਪੜਦੇ ਪੰਜਾਬ ਦੇ ਸਿੱਖ ਵਿਦਿਆਰਥੀਆਂ ਤੇ ਨਸਲੀ ਹਮਲਾ ਕੀਤਾ ਗਿਆ, ਜਿਸ ਵਿੱਚ 6 ਵਿਦਿਆਰਥੀ ਮਾਰੇ ਗਏ ਅਤੇ 30 ਜ਼ਖਮੀ ਹੋਏ।

32. 30 ਮਾਰਚ 1988 ਵਿੱਚ ਰਾਜੀਵ ਗਾਂਧੀ ਦੀ ਸਰਕਾਰ ਨੇ ਸੰਵਿਧਾਨ ਦੀ ਧਾਰਾ 356 ਵਿੱਚ 59ਵੀਂ ਤਰਮੀਮ ਕਰਕੇ ਪੰਜਾਬ ਅੰਦਰ ਰਾਸ਼ਟਰਪਤੀ ਰਾਜ ਦੀ ਮਿਆਦ ਨੂੰ 2 ਸਾਲ ਤੋਂ ਵਧਾ ਕੇ 3 ਸਾਲ ਕਰ ਦਿੱਤਾ। ਇਸੇ ਤਹਿਤ ਸੁਰੱਖਿਆ ਦਸਤਿਆਂ ਨੂੰ ਅਸੀਮ ਤਾਕਤਾਂ ਦੇ ਕੇ ਪੰਜਾਬੀਆਂ ਉਤੇ ਜ਼ਬਰ-ਜ਼ੁਲਮ ਦਾ ਰਾਹ ਹੋਰ ਖੁੱਲ੍ਹਾ ਕਰ ਦਿੱਤਾ।

33. 6 ਜਨਵਰੀ 1989 ਨੂੰ ਪੁੱਖਤਾ ਗਵਾਹੀ ਦੀ ਘਾਟ ਦੇ ਬਾਵਜੂਦ ਭਾਈ ਕੇਹਰ ਸਿੰਘ ਨੂੰ ਫਾਂਸੀ ਦੇ ਦਿੱਤੀ ਗਈ। ਕਾਨੂੰਨੀ ਮਾਹਿਰਾਂ ਅਤੇ ਸਿਵਲ ਸੁਸਾਇਟੀ ਦੇ ਨਾਮਵਰ ਸ਼ਖਸ਼ੀਅਤਾਂ ਨੇ ਸਟੇਟ ਦੀ ਇਸ ਕਾਰਵਾਈ ਨੂੰ ਜੁਡੀਸ਼ਿਲ ਕਤਲ ਦੱਸਿਆ।

34. 30 ਅਗਸਤ 1989 ਨੂੰ ਪੰਜਾਬ ਦੇ ਪੁਲਿਸ ਮੁੱਖੀ ਕੇ.ਪੀ.ਐਸ. ਗਿੱਲ ਨੇ ਸਾਰੇ ਜ਼ਿਲ੍ਹਿਆ ਦੇ ਪੁਲਿਸ ਮੁੱਖੀਆਂ ਦੇ ਨਾਂ ਇਕ ਲਿਖਤੀ ਚਿੱਠੀ ਜਾਰੀ ਕੀਤੀ ਜਿਸ ਵਿੱਚ ਨੌਜਵਾਨ ਸਿੱਖਾਂ ਨੂੰ ਗ੍ਰਿਫਤਾਰ ਕਰਨ ਅਤੇ ਮਾਰਨ ਦੇ ਬਦਲੇ ਵੰਡੇ ਇਨਾਮਾਂ ਦਾ ਐਲਾਨ ਕੀਤਾ।

35. 16 ਅਪ੍ਰੈਲ 1990 ਵਿੱਚ ਪਾਰਲੀਮੈਂਟ ਨੇ ਸੰਵਿਧਾਨ ਦੀ ਧਾਰਾ 356 ਵਿੱਚ 64ਵੀਂ ਤਰਮੀਮ ਕੀਤੀ ਅਤੇ ਪੰਜਾਬ ਵਿੱਚ ਰਾਸ਼ਟਰਪਤੀ ਰਾਜ ਦੀ ਮਿਆਦ ਤਿੰਨ ਤੋਂ ਸਾਢੇ ਤਿੰਨ ਸਾਲ ਵਧਾਈ। ਇਸੇ ਤਰ੍ਹਾਂ 12 ਮਾਰਚ 1991 ਵਿੱਚ ਸੰਵਿਧਾਨ 'ਚ ਸੋਧ ਕਰਕੇ ਪੰਜਾਬ ਵਿੱਚ ਰਾਸ਼ਟਰਪਤੀ ਰਾਜ ਦੀ ਮਿਆਦ 5 ਸਾਲ ਲਈ ਕਰ ਦਿੱਤੀ ਗਈ।

36. ਜੂਨ 1991 ਵਿੱਚ ਪੰਜਾਬ ਦੀਆਂ ਵਿਧਾਨ ਸਭਾ ਲਈ ਹੋਣ ਵਾਲੀਆਂ ਆਮ ਚੋਣਾਂ ਨੂੰ ਮਿੱਥੇ ਸਮੇਂ ਤੋਂ 24 ਘੰਟੇ ਪਹਿਲਾਂ ਰਾਸ਼ਟਰਪਤੀ ਵੈਂਕਟਰਾਮਾਨ ਅਤੇ ਮਨੋਨੀਤ ਪ੍ਰਧਾਨ ਮੰਤਰੀ ਨਰਸਿਮਹਾ ਰਾਓ ਦੇ ਹੁਕਮਾਂ ਨਾਲ ਮੁੱਖ ਚੋਣ ਕਮਿਸ਼ਨਰ ਟੀ.ਐਨ. ਸੇਸ਼ਨ ਨੇ ਮੁਲਤਵੀ ਕਰ

ਦਿੱਤਾ ਸੀ। ਹਾਲਾਂਕਿ  ਖਾੜਕੂ ਧਿਰਾਂ ਨੇ ਇਹਨਾਂ ਚੋਣਾਂ ਦਾ ਬਾਈਕਾਟ ਕੀਤਾ ਸੀ ਪਰ ਸਿੱਖਾਂ ਦੀਆ ਪ੍ਰਮੁੱਖ ਰਾਜਸੀ ਧਿਰਾਂ ਚੋਣ ਮੈਦਾਨ ਵਿੱਚ ਸਨ।

37.  1991 ਵਿੱਚ ਲੋਪੋਕੇ (ਅੰਮ੍ਰਿਤਸਰ) ਵਿੱਚ ਇੱਕ ਆਮ ਸਭਾ ਵਿੱਚ ਬੋਲਦੇ ਹੋਏ, ਭਾਰਤੀ ਫੌਜ ਦੇ ਬ੍ਰਿਗੇਡੀਅਰ ਸਿਨਹਾ ਨੇ ਕਿਹਾ ਕਿ ਸਿੱਖਾਂ ਦੀ ਨਸਲ ਬਦਲਣ ਲਈ ਇਨ੍ਹਾ ਦੀਆਂ ਔਰਤਾਂ ਨਾਲ ਜਬਰ ਜਿਨਾਹ ਕੀਤਾ ਜਾਣਾ ਚਾਹੀਦਾ ਹੈ।

38.  3 ਅਪ੍ਰੈਲ 1992 ਨੂੰ ਪੰਜਾਬ-ਹਰਿਆਣਾ ਹਾਈ ਕੋਰਟ ਦੇ ਸਾਬਕਾ ਜੱਜ ਅਤੇ ਪੰਜਾਬ ਮਨੁੱਖੀ ਅਧਿਕਾਰ ਜੱਥੇਬੰਦੀ ਦੇ ਮੁੱਖੀ ਜਸਟਿਸ ਅਜੀਤ ਸਿੰਘ ਬੈਂਸ ਨੂੰ ਲੋਕ ਵਿਰੋਧੀ ਕਾਨੂੰਨ ਟਾਡਾ ਤਹਿਤ ਗ੍ਰਿਫਤਾਰ ਕੀਤਾ ਗਿਆ। ਮਨੁੱਖੀ ਅਧਿਕਾਰ ਜੱਥੇਬੰਦੀਆਂ, ਵਕੀਲਾਂ ਅਤੇ ਸਿਆਸੀ ਕਾਰਕੁੰਨਾਂ ਦੇ ਰੋਸ ਜਤਾਉਣ ਦੇ ਬਾਵਜੂਦ ਪੰਜਾਬ-ਹਰਿਆਣਾ ਹਾਈਕੋਰਟ ਨੇ ਇਸ ਮਾਮਲੇ ਵਿੱਚ ਕੋਈ ਦਖਲਅੰਦਾਜ਼ੀ ਨਹੀਂ ਕੀਤੀ।

39.  9 ਅਕਤੂਬਰ 1992 ਨੂੰ ਭਾਈ ਹਰਜਿੰਦਰ ਸਿੰਘ ਜਿੰਦਾ ਅਤੇ ਭਾਈ ਸੁਖਦੇਵ ਸਿੰਘ ਸੁੱਖਾ ਨੂੰ ਯਰਵਾੜਾ ਜੇਲ, ਪੂਨੇ ਵਿੱਚ ਫਾਂਸੀ ਦੇ ਦਿੱਤੀ ਗਈ। ਇਹ ਫਾਂਸੀ ਟਾਡਾ ਕਾਨੂੰਨ ਦੇ ਤਹਿਤ ਦਿੱਤੀ ਗਈ ਜਿਸ ਕਾਨੂੰਨ ਨੂੰ ਬਾਅਦ ਵਿੱਚ ਭਾਰਤੀ ਸੁਪਰੀਮ ਕੋਰਟ ਨੇ ਗੈਰ-ਕਾਨੂੰਨੀ ਕਰਾਰ ਦਿੱਤਾ। ਇੱਥੇ ਇਹ ਦੱਸਣਾ ਜ਼ਰੂਰੀ ਹੈ ਕਿ ਟਾਡਾ ਕਾਨੂੰਨ ਦੀ ਵਰਤੋਂ ਦੇ ਖਿਲਾਫ ਕੋਈ 400 ਪਟੀਸ਼ਨਾਂ ਸੁਪਰੀਮ ਕੋਰਟ ਵਿੱਚ ਦਰਜ ਸਨ ਪਰ ਉਨ੍ਹਾਂ 'ਤੇ ਫੈਸਲਾ ਸੁੱਖਾ-ਜਿੰਦਾ ਨੂੰ ਫਾਂਸੀ ਚੜ੍ਹਾਉਣ ਤੋਂ ਬਾਅਦ ਹੀ ਕੀਤਾ ਗਿਆ।

40.  1 ਜਨਵਰੀ 1993 ਨੂੰ ਅਕਾਲ ਤਖਤ ਸਾਹਿਬ ਦੇ ਸਾਬਕਾ ਜੱਥੇਦਾਰ ਭਾਈ ਗੁਰਦੇਵ ਸਿੰਘ ਕਾਉਂਕੇ ਨੂੰ ਲੁਧਿਆਣਾ ਪੁਲਿਸ ਵੱਲੋਂ ਭਾਰੀ ਤਸ਼ੱਦਦ ਤੋਂ ਬਾਅਦ ਹਮੇਸ਼ਾਂ ਲਈ ਗਾਇਬ ਕਰ ਦਿੱਤਾ ਗਿਆ। ਮਨੁੱਖੀ ਅਧਿਕਾਰ ਸੰਸਥਾਵਾਂ ਦੇ ਪ੍ਰਭਾਵ ਹੇਠ ਪੰਜਾਬ ਸਰਕਾਰ ਵਲੋਂ ਇਸ ਦੀ ਜਾਂਚ ਲਈ ਏ.ਡੀ.ਜੀ.ਪੀ ਤਿਵਾੜੀ ਦੀ ਅਗਵਾਈ ਹੇਠ ਕਮੇਟੀ ਬਣਾਈ ਗਈ ਜਿਸ ਨੇ 1999 ਅੰਦਰ ਆਪਣੀ ਰਿਪੋਰਟ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਨੂੰ ਸੌਂਪ ਦਿੱਤੀ, ਪਰ ਸਰਕਾਰ ਨੇ ਉਹ ਜਾਂਚ ਰਿਪੋਰਟ ਅੱਜ ਤਕ ਜਨਤਕ ਨਹੀਂ ਕੀਤੀ ਅਤੇ ਨਾਂ ਹੀ ਦੋਸ਼ੀ ਕਾਨੂੰਨ ਦੀ ਗ੍ਰਿਫਤ ਵਿਚ ਲਿਆਂਦੇ ਗਏ।

41.  1993 ਵਿਚ ਪੀਲੀਭੀਤ (ਉਤਰ ਪ੍ਰਦੇਸ਼) ਤੋਂ ਧਾਰਮਿਕ ਯਾਤਰਾ (ਹਜ਼ੂਰ ਸਾਹਿਬ ਨਾਂਦੇੜ) ਤੇ ਜਾ ਰਹੇ ਪੰਜਾਬ ਦੇ 11 ਸਿੱਖਾਂ ਨੂੰ ਬਸ ਵਿੱਚੋਂ ਲਾਹ ਕੇ ਬਾਕੀ ਸਾਰੇ ਮੁਸਾਫਰਾਂ ਦੇ ਸਾਹਮਣੇ “ਅੱਤਵਾਦੀ” ਗਰਦਾਨ ਕੇ ਗੋਲੀ ਮਾਰ ਦਿੱਤੀ ਗਈ।

42.  8-9 ਨਵੰਬਰ 1994 ਨੂੰ ਪੀਲੀਭੀਤ ਜੇਲ ਵਿੱਚ ਪ੍ਰੋਵਿਨਸ਼ੀਅਲ ਆਰਮਡ ਕੰਸਟੈਬਲਰੀ ਦੀ ਮਦਦ ਨਾਲ 42 ਜੇਲ ਅਧਿਕਾਰੀਆਂ ਨੇ ਪੰਜਾਬ ਦੇ 6 ਸਿੱਖਾਂ ਨੂੰ ਜੇਲ ਵਿੱਚ ਹੀ ਕੋਹ-ਕੋਹ ਕੇ ਮਾਰ ਦਿੱਤਾ1 22 ਸਿੱਖ ਨੌਜਵਾਨਾਂ ਨੂੰ ਗੰਭੀਰ ਰੂਪ ਵਿੱਚ ਜ਼ਖਮੀ ਕਰ ਦਿੱਤਾ।

43. 6 ਸਤੰਬਰ 1995 ਨੂੰ ਮਨੁੱਖੀ ਅਧਿਕਾਰਾਂ ਦੇ ਰਾਖੇ ਜਸਵੰਤ ਸਿੰਘ ਖਾਲੜਾ ਨੂੰ ਗੈਰ-ਕਾਨੂੰਨੀ ਢੰਗ ਨਾਲ ਅਗਵਾ ਕਰਕੇ ਉਸ 'ਤੇ ਅਣਮਨੁੱਖੀ ਤਸ਼ੱਦਦ ਕਰਕੇ ਮਾਰ ਮੁਕਾਇਆ ਗਿਆ। ਅਜਿਹਾ ਇਸ ਕਰਕੇ ਕੀਤਾ ਗਿਆ ਕਿਉਂਕਿ ਸ. ਖਾਲੜਾ ਨੇ ਸਰਹੱਦੀ ਖੇਤਰ ਵਿਖੇ ਅਣਪਛਾਤੀਆਂ ਲਾਸ਼ਾ ਦੇ ਕੇਸਾਂ ਦਾ ਪਰਦਾਫਾਸ਼ ਕੀਤਾ ਸੀ।

44. 2006 ਵਿਚ ਆਈ ਸਵਾਮੀਨਾਥਨ ਕਮਿਸ਼ਨ ਦੀ ਰਿਪੋਰਟ ਕਿ '1967 ਦੇ ਸੂਚਕ ਅੰਕ ਨਾਲ ਜੋੜ ਕੇ ਕਿਸਾਨਾਂ ਦੀਆਂ ਫਸਲਾਂ ਦੇ ਭਾਅ ਦਿੱਤੇ ਜਾਣ', ਨੂੰ ਕੇਂਦਰ ਨੇ ਲਾਗੂ ਨਾ ਕਰਕੇ ਕਿਸਾਨਾਂ ਨੂੰ ਆਰਥਿਕ ਮੰਦਹਾਲੀ ਵੱਲ ਧੱਕਿਆ ਹੈ, ਜਿਸ ਕਾਰਨ ਉਹ ਖੁਦਕੁਸ਼ੀਆਂ ਦੇ ਰਾਹ ਪਏ ਹਨ।

45. 14 ਮਈ 2007 ਵਿੱਚ ਅਖੌਤੀ ਨਿਰੰਕਾਰੀਆਂ ਵਾਂਗ ਭਾਰਤੀ ਨਿਜ਼ਾਮ ਨੇ ਸਿਰਸਾ ਡੇਰਾ ਮੁੱਖੀ ਗੁਰਮੀਤ ਰਾਮ ਰਹੀਮ ਨੂੰ ਪੁਸ਼ਤਪਨਾਹੀ ਦੇ ਕੇ ਉਸ ਕੋਲੋਂ ਸਿੱਖ ਕੌਮ ਦੇ ਧਾਰਮਿਕ ਜ਼ਜ਼ਬਾਤਾਂ ਨੂੰ ਭੜਕਾਉਣ ਵਾਲੀ ਕਾਰਵਾਈ ਕਰਵਾਈ। ਇਸ ਦੰਭੀ ਨੇ ਦਸਵੇਂ ਪਾਤਸ਼ਾਹ ਦਾ ਸਵਾਂਗ ਰਚਾ ਕੇ ਘੋਰ ਪਾਪ ਕੀਤਾ। ਇਸ ਦੰਭੀ ਨੂੰ ਗ੍ਰਿਫਤਾਰ ਕਰਨ ਦੀ ਥਾਂ ਉਸ ਨੂੰ ਹੋਰ ਸੁਰੱਖਿਆ ਦਿੱਤੀ ਗਈ। ਉਲਟਾ ਇਸ ਦੰਭੀ ਦਾ ਵਿਰੋਧ ਕਰ ਰਹੇ ਸਿੱਖਾਂ ਵਿਰੁੱਧ 'ਦੇਸ਼ ਧ੍ਰੋਹ' ਦੇ ਮੁਕੱਦਮੇ ਦਰਜ ਕੀਤੇ ਗਏ। ਵੱਖ-ਵੱਖ ਘਟਨਾਵਾਂ ਵਿੱਚ ਭਾਈ ਕਮਲਜੀਤ ਸਿੰਘ ਸੁਨਾਮ, ਬਲਕਾਰ ਸਿੰਘ ਜਾਮਾਰਾਏ ਅਤੇ ਹਰਮੰਦਰ ਸਿੰਘ ਡੱਬਵਾਲੀ ਨੂੰ ਡੇਰਾ ਮੁੱਖੀ ਦੇ ਅੰਗ ਰੱਖਿਅਕਾਂ ਨੇ ਗੋਲੀਆਂ ਮਾਰ ਕੇ ਸ਼ਹੀਦ ਕੀਤਾ।

46. 5 ਦਸੰਬਰ 2009 ਨੂੰ ਸਿੱਖ-ਵਿਰੋਧੀ ਨੂਰਮਹਿਲ ਡੇਰੇ ਦੇ ਮੁਖੀ ਆਸ਼ੂਤੋਸ਼ ਦੇ ਲੁਧਿਆਣਾ ਆਉਣ 'ਤੇ ਸਿੱਖ ਜਥੇਬੰਦੀਆਂ ਵਲੋਂ ਰੋਸ ਮੁਜ਼ਾਹਰਾ ਕਰਨ ਸਮੇ ਪੁਲਿਸ ਨੇ ਨਿਹੱਥੇ ਸਿੱਖ ਪ੍ਰਦਰਸ਼ਨਕਾਰੀਆਂ ਉਤੇ ਅਨ੍ਹੇਵਾਹ ਫਾਈਰਿੰਗ ਕੀਤੀ ਜਿਸ ਦੇ ਨਤੀਜੇ ਵਜੋਂ ਦਰਸ਼ਨ ਸਿੰਘ ਲੁਹਾਰਾ ਦੀ ਮੌਤ ਹੋ ਗਈ। ਕਿਸੇ ਵੀ ਦੋਸ਼ੀ ਅਫਸਰ ਖਿਲਾਫ ਕੋਈ ਕਾਰਵਾਈ ਨਹੀ ਕੀਤੀ ਗਈ ।

47. 29 ਮਾਰਚ 2012 ਨੂੰ ਗੁਰਦਾਸਪੁਰ ਵਿਖੇ ਸ਼ਿਵ ਸੈਨਾ ਵਲੋਂ ਦਸਤਾਰ ਦੀ ਕੀਤੀ ਬੇਅਦਬੀ ਵਿਰੁੱਧ ਰੋਸ ਮੁਜ਼ਾਹਰਾ ਕਰਦੇ ਸਿੱਖਾਂ ਤੇ ਪੁਲਿਸ ਨੇ ਗੋਲੀ ਚਲਾਈ ਅਤੇ ਇੱਕ ਸਿੱਖ ਨੌਜਵਾਨ ਜਸਪਾਲ ਸਿੰਘ ਚੌੜ ਸਿਧਵਾਂ ਸ਼ਹੀਦ ਹੋ ਗਿਆ। ਦੋਸ਼ੀ ਪੁਲਿਸ ਅਧਿਕਾਰੀ ਗ੍ਰਿਫਤਾਰ ਨਹੀ ਕੀਤੇ ਗਏ।

48. 31 ਅਗਸਤ 2012 ਨੂੰ ਦਿੱਲੀ ਸਰਕਾਰ ਨੇ ਡਬਲ ਜਿਉਪਾਰਡੀ (Double jeopardy) ਦੇ ਸਿਧਾਂਤ ਦੀ ਉਲੰਘਣਾ ਕਰਦਿਆਂ ਦਲ ਖ਼ਾਲਸਾ ਦੇ ਉਹਨਾਂ ਪੰਜ ਕਾਰਜਕਰਤਾਵਾਂ ਜੋ ਕਿ ਭਾਰਤੀ ਜਹਾਜ ਅਗਵਾ ਕਰਨ ਦੇ ਦੋਸ਼ ਹੇਠ ਪਾਕਿਸਤਾਨ ਦੀ ਜੇਲ ਅੰਦਰ ਉਮਰ ਕੈਦ ਦੀ ਸਜ਼ਾ ਕੱਟ ਚੁੱਕੇ ਸਨ, ਵਿਰੁੱਧ ਚਲਾਕੀ ਵਾਲਾ ਪੈਂਤੜਾ ਵਰਤਦਿਆਂ ਵੱਖ-ਵੱਖ ਸੰਗੀਨ ਧਾਰਾਵਾਂ ਤਹਿਤ ਨਵੇਂ ਸਿਰਿਉਂ ਕੇਸ ਦਰਜ ਕੀਤਾ ਜਦਕਿ ਡਬਲ ਜਿਉਪਾਰਡੀ ਦੇ ਸਿਧਾਂਤ ਅਨੁਸਾਰ ਇੱਕ ਵਿਅਕਤੀ ਨੂੰ ਇੱਕ ਜੁਰਮ ਦੀ ਦੋ ਵਾਰ ਸਜ਼ਾ ਨਹੀਂ ਸੁਣਾਈ ਜਾ ਸਕਦੀ ।

49. 12 ਅਕਤੂਬਰ 2015 ਨੂੰ ਬਰਗਾੜੀ ਵਿਖੇ ਗੁਰੂ ਗ੍ਰੰਥ ਸਾਹਿਬ ਦੀ ਬੇਹੁਰਮਤੀ ਕੀਤੀ ਗਈ। ਅੰਗ ਪਾੜ ਕੇ ਗਲੀ ਵਿੱਚ ਖਿਲਾਰੇ ਗਏ। ਸਰਕਾਰ ਅੱਜ ਤਕ ਸਾਜਿਸ਼ ਕਰਤਾ ਨੂੰ ਪਹਿਚਾਨਣ ਅਤੇ ਅਸਲ ਦੋਸ਼ੀਆਂ ਨੂੰ ਫੜ੍ਹਨ ਵਿਚ ਨਾ-ਕਾਮਯਾਬ ਰਹੀ।

50. 14 ਅਕਤੂਬਰ 2015 ਨੂੰ ਗੁਰੂ ਸਾਹਿਬਾਨ ਦੇ ਅਪਮਾਨ ਵਿਰੁੱਧ ਬਹਿਬਲ ਕਲਾਂ ਵਿਖੇ ਧਰਨਾ ਦੇ ਰਹੇ ਸਿੱਖ ਪ੍ਰਦਰਸ਼ਨਕਾਰੀਆਂ ਉਤੇ ਪੁਲਿਸ ਨੇ ਅੰਨ੍ਹੇਵਾਹ ਗੋਲੀਆਂ ਚਲਾਈਆਂ ਅਤੇ 2 ਸਿੱਖ ਕ੍ਰਿਸ਼ਨ ਭਗਵਾਨ ਸਿੰਘ ਅਤੇ ਗੁਰਜੀਤ ਸਿੰਘ ਸ਼ਹੀਦ ਕਰ ਦਿੱਤੇ। ਸਰਕਾਰ ਵਲੋਂ ਦੋਸ਼ੀ ਪੁਲਿਸ ਅਫਸਰਾਂ ਖਿਲਾਫ ਕੋਈ ਵੀ ਕਾਨੂੰਨੀ ਕਰਵਾਈ ਨਹੀ ਆਰੰਭੀ ਗਈ।